ਓਸੇ ਵੇਲੇ ਦੇਵਨੇਤ ਪੰਜ ਕੰਨ ਪਾਟੇ ਸਾਧ ਓਥੇ ਆ ਗਏ। ਓਹਨਾਂ ਨੇ ਝਗੜੇ ਦਾ ਕਾਰਨ ਪੁੱਛ ਕੇ ਕਿਹਾ, "ਤੁਸੀਂ ਤਾਂ ਐਵੇਂ ਝਗੜਦੇ ਹੋ। ਗੁਰੂ ਨਾਨਕ ਜੀ ਤਾਂ ਹੁਣ ਪੰਜਾਂ ਸਿੱਖਾਂ ਸਮੇਤ ਏਥੋਂ ੪-੫ ਕੋਹ ਦੀ ਵਿੱਥ ਤੇ ਸਾਨੂੰ ਜਾਂਦੇ ਮਿਲੇ ਹਨ।" ਸਿੱਖਾਂ ਨੇ ਕਿਹਾ, "ਤੁਹਾਨੂੰ ਭਰਮ ਹੋਯਾ ਹੈ। ਆਹ ਦੇਖੋ ਓਨ੍ਹਾਂ ਦੀ ਦੇਹ ਪਈ ਹੈ।" ਜੋਗੀਆਂ ਕਿਹਾ, "ਕਿੱਥੇ ਹੈ?" ਜਾਂ ਚਾਦਰ ਚੁੱਕੀ ਤਾਂ {ਸਰੀਰ ਸਮੇਤ ਅੰਤਰਧਿਆਨ} ਪੁਸ਼ਪਾਂ ਦਾ ਢੇਰ ਅਰ ਬਿਸਤ੍ਰਾ ਹੀ ਨਜ਼ਰ ਆਯਾ। ਸਭ ਝਗੜਾ ਆਪੇ ਨਿੱਬੜ ਗਿਆ। ਦੋਹਾਂ ਧੜਿਆਂ ਨੇ ਚਾਦਰ ਅੱਧੋ ਅੱਧ ਵੰਡ ਲਈ। ਓਨ੍ਹਾਂ ਸੰਸਕਾਰ ਕਰ ਕੇ ਸਮਾਧ ਬਨਾ ਦਿੱਤੀ। ਮੁਸਲਮਾਨਾਂ ਨੇ ਦੱਬ ਕੇ ਕਬਰ ਬਨਾ ਦਿੱਤੀ। ਦਰਯਾ ਦਾ ਹੜ੍ਹ ਆਯਾ ਦੋਵੇਂ ਰੋੜ੍ਹ ਕੇ ਲੈ ਗਿਆ। ਪਰ ਪ੍ਰੇਮੀ ਸਿੱਖ ਸਰਦਾਰ ਸੁੱਧ ਸਿੰਘ ਦੂਦੇ ਵਾਲੇ ਨੇ ਫੇਰ ਪੱਕੀ ਸਮਾਧ ਕਰਤਾਰਪੁਰ ਵਿੱਚ ਬਨਾ ਦਿੱਤੀ, ਜੋ ਹੁਣ ਤੱਕ ਹੈ ਅਰ ਉਦਾਸੀ ਸਾਧੂ ਸੇਵਾਦਾਰ ਹੈ। ਫੇਰ ਗੁਰੂ ਜੀ ਦੇ ਪੜੋਤੇ ਧਰਮਚੰਦ, ਮੇਹਰਚੰਦ ਨੇ ਰਾਵੀਓਂ ਉਰਾਰ ਇੱਕ ਨਗਰ ਵਸਾ ਕੇ ਗੁਰੂ ਜੀ ਦੀ ਸਮਾਧ ਬਨਾਈ, ਜਿਸ ਦਾ ਨਾਉਂ ਡੇਹਰਾ ਬਾਬਾ ਨਾਨਕ ਰੱਖਿਆ। ਹੁਣ ਤੱਕ ਓਸ ਨਗਰ ਦਾ ਨਾਉਂ ਡੇਹਰਾ ਬਾਬਾ ਨਾਨਕ ਹੈ। ਬੜਾ ਸੁੰਦਰ ਤੇ ਪੱਕਾ ਸੰਗਮਰਮਰ ਦਾ ਗੁਰਦਵਾਰਾ ਹੈ। ਗੁਰੂ ਜੀ ਦਾ ਚੋਲਾ ਭੀ ਏਥੇ ਹੀ ਹੈ।

ਗੁਰੂ ਨਾਨਕ ਦੇਵ ਜੀ ਦੀ ਸਾਖੀ ਲਿਖਣ ਲਈ ਅਸੀਂ ਝਿਜਕਦੇ ਸੀ ਕਿਉਂਕਿ ਸਮਾਂ ਕਿਸੇ ਹੋਰ ਸੰਗਤ ਵਿੱਚ ਹੈ। ਅੰਗਰੇਜੀ ਪੜ੍ਹੇ ਲਿਖੇ ਕਰਾਮਾਤਾਂ ਦੇ ਕਾਇਲ ਨਹੀਂ ਹੁੰਦੇ। ਪੁਰਾਣੇ ਬ੍ਰਿਧ ਪੁਰਸ਼ ਕਰਾਮਾਤਾਂ ਮੰਨਦੇ ਹਨ। ਜੇ ਲਿਖੀਏ ਤਾਂ ਓਹ ਗ਼ੁੱਸੇ, ਜੇ ਨਾ ਲਿਖੀਏ ਤਾਂ ਓਹ ਗ਼ੁੱਸੇ। ਪਰ ਹੁਣ ਜਦ ਮਿਸਮਰੇਜ਼ਮ ਅਰ ਯੋਗ ਬਲ ਹੈਪਨੋਟਿਜ਼ਮ ਆਦਿਕ ਨਾਲ ਅੰਗ੍ਰੇਜ਼ੀ ਪੜ੍ਹਿਆਂ ਹੋਇਆਂ ਦੇ ਮਨ ਤੇ ਠੋਕਰ ਵੱਜੀ ਹੈ ਤਾਂ ਗੁਰੂ ਜੀ ਦੀਆਂ ਕਰਾਮਾਤਾਂ ਨੂੰ ਭੀ ਠੀਕ ਮੰਨਣ ਲੱਗ ਪਏ ਹਨ।

ਹੁਣ ਅਸੀਂ ਗੁਰੂ ਜੀ ਦੇ ਜੀਵਣ ਤੇ ਆਪਣੇ ਵਲੋਂ ਕੁਛ ਰਾਇ ਨਹੀਂ ਲਿਖਦੇ। ਪ੍ਰੰਤੂ ਕੁਛਕੁ ਦੂਸਰੇ ਮੱਤਾਂ ਵਾਲਿਆਂ ਦੀ ਰਾਇ; ਜੋ ਓਨ੍ਹਾਂ ਨੇ ਆਪਣੀਆਂ ਪੁਸਤਕਾਂ ਵਿੱਚ ਲਿਖੀ ਹੈ, ਦਰਜ ਕਰਦੇ ਹਾਂ। ਦੇਖੋ ਮਿਸਟਰ ਕਿਸ਼ਟ ਸਾਹਿਬ ਕਮਿਸ਼ਨਰ ਅੰਮ੍ਰਿਤਸਰ ਲਿਖਦੇ ਹਨ:

"ਗੁਰੂ ਨਾਨਕ ਦੇਵ ਜੀ ਪ੍ਰਮੇਸ਼੍ਵਰ ਦੇ ਓਹਨਾਂ ਖ਼ਾਸ ਪਿਆਰਿਆਂ ਵਿੱਚੋਂ ਸਨ ਜਿਨ੍ਹਾਂ ਨੂੰ ਓਸ ਨੇ ਆਪਣੇ ਜਿਹਾ ਬਣਾ ਰੱਖਿਆ ਸੀ। ਆਪਣੀਆਂ ਤਾਕਤਾਂ ਓਨ੍ਹਾਂ ਵਿੱਚ ਪਾ ਰਖੀਆਂ ਸੀ। ਗੁਰੂ ਜੀ ਸੁਲਹ ਕੁਲ ਸਨ। ਹਰ ਇੱਕ ਨੂੰ ਸੱਚੇ ਮਾਰਗ ਦਾ ਉਪਦੇਸ਼ ਦੇਂਦੇ ਸੇ।" ਗੱਲ ਕੀ ਏਸੇ ਤਰ੍ਹਾਂ ਛੇ ਸਫੇ ਓਸ ਨੇ ਗੁਰੂ ਜੀ ਦੀ ਉਸਤਤ ਦੇ ਲਿਖੇ ਹਨ।

ਹੋਰ ਦੁਬਿਸਤਾਨ ਮਜ਼ਾਹਬ ਦਾ ਕਰਤਾ ਜੋ ਇੱਕ ਈਰਾਨ ਦਾ ਮੌਲਵੀ ਸੀ, ਆਪਣੀ ਪੁਸਤਕ ਵਿੱਚ ਸਤਿਗੁਰੂ ਨਾਨਕ ਦੇਵ ਜੀ ਦੀ ਅਤਯੰਤ ਉਪਮਾ ਕਰਦਾ ਹੋਯਾ ਲਿਖਦਾ ਹੈ ਕਿ "ਜੇ ਕੋਈ ਮਜ਼੍ਹਬ ਖ਼ੁਦਾ ਨੂੰ ਮਿਲਣ ਅਰ ਬਿਨਾਂ ਈਰਖਾ ਦਵੈਸ਼ ਦੇ ਹੈ, ਤਾਂ ਓਹ ਗੁਰੂ ਨਾਨਕ ਜੀ ਦਾ ਮਜ਼੍ਹਬ ਹੈ। ਮੈਂ ਓਨ੍ਹਾਂ ਦੀ ਗੱਦੀ ਦੇ ਛੇਵੇਂ ਗੁਰੂ ਹਰਗੋਬਿੰਦ ਜੀ ਪਾਸ ਕੁਛ ਮਹੀਨੇ ਰਹਿ ਕੇ ਦੇਖਿਆ ਹੈ ਕਿ ਓਨ੍ਹਾਂ ਵਿੱਚ ਕੋਈ ਦਿਖਾਵੇ ਦੀ ਗੱਲ ਨਹੀਂ। ਕਹਿਣੀ ਕਰਨੀ ਦੇ ਪੂਰੇ ਹਨ। ਮੈਂ ਉਨ੍ਹਾਂ ਦੀਆਂ ਬਹੁਤ ਕਰਾਮਾਤਾਂ ਦੇਖੀਆਂ ਹਨ। ਓਹ ਲੱਖ ਕੱਖ ਨੂੰ ਇੱਕ ਸਮਾਨ ਸਮਝਦੇ ਹਨ।" ਇਤਯਾਦਿਕ ਬਹੁਤ ਕੁਛ ਲਿਖਿਆ ਹੈ।

ਇਸ ਵਿੱਚ ਕੁਛ ਸੰਦੇਹ ਨਹੀਂ ਕਿ ਸਤਿਗੁਰੂ ਨਾਨਕ ਦੇਵ ਜੀ ਨੇਕੀ ਦੇ ਪੁੰਜ, ਨੂਰ ਇਲਾਹੀ, ਸੱਚੇ ਸਤਿਗੁਰੂ ਸੇ।

ਸਤਿਗੁਰੂ ਨਾਨਕ ਦੇਵ ਜੀ ਕੱਤਕ ਸੁਦੀ ਪੂਰਨ ਮਾਸ਼ੀ ਸੰਮਤ ੧੫੨੬ ਨੂੰ ਰਾਏ ਭੋਏ ਦੀ ਤਲਵੰਡੀ ਵਿੱਚ ਪ੍ਰਗਟੇ ਅਰ ੬੯ ਬਰਸ, ੧੦ ਮਹੀਨੇ, ੧੦ ਦਿਨ ਸੰਸਾਰ ਵਿੱਚ ਰਹਿ ਕੇ ਅੱਸੂ ਵਦੀ ਦਸਮੀ ਸੰਮਤ ੧੫੯੬ ਬਿਕ੍ਰਮੀ ਨੂੰ ਕਰਤਾਰਪੁਰ ਵਿੱਚ ਜੋਤੀ ਜੋਤ ਸਮਾ ਗਏ।

(ਪਹਿਲਾ ਹਿੱਸਾ ਸਮਾਪਤ)